ਕੋਰਸ ਦੀਆਂ ਕਿਤਾਬਾਂ ਛੱਡ ਕੇ ਉਹ ਵਿਗਿਆਨਕ ਸੋਚ ਵਾਲੀਆਂ ਕਿਤਾਬਾਂ ਪੜ੍ਹਨ ਲੱਗਾ। ਗੁਰਮੀਤ ਅੰਦਰ ਪੈਦਾ ਹੁੰਦੇ ਹਰ ਪ੍ਰਸ਼ਨ ਦਾ ਜਵਾਬ ਉਹਨਾਂ ਕਿਤਾਬਾਂ ਵਿਚ ਦਰਜ ਸੀ। ਬਚਪਨ ਦੇ ਦੋਸਤਾਂ ਦੀ ਲੁੱਟ ਦੇ ਕਾਰਨ ਅਤੇ ਉਸ ਦਾ ਹੱਲ ਗੁਰਮੀਤ ਨੂੰ ਸਮਝ ਆ ਗਿਆ ਸੀ।

ਇਸ ਤੋਂ ਪਹਿਲਾਂ ਕਿ ਗੁਰਮੀਤ ਵੀ ਘਰੋਂ ਨਿਕਲ ਜਾਂਦਾ, ਸਾਰੀ ਲਹਿਰ ਖੇਰੂੰ-ਖੇਰੂੰ ਹੋ ਗਈ। ਕਈ ਦੋਸਤ ਮਾਰੇ ਗਏ, ਬਾਕੀਆਂ ਨੂੰ ਜੇਲ੍ਹ ਵਿਚ ਤੁੰਨ ਦਿੱਤਾ ਗਿਆ।

ਲਹਿਰ ਨਹੀਂ ਰਹੀ ਤਾਂ ਕੀ ? ਗੁਰਮੀਤ ਅੰਦਰ ਜਗੀ ਜੋਤ ਉਸੇ ਤਰ੍ਹਾਂ ਕਾਇਮ ਸੀ। ਜ਼ਿੰਦਗੀ ਦੇ ਹਰ ਮੋੜ ’ਤੇ ਉਹ ਵਿਗਿਆਨਕ ਸੋਚ ਲਾਗੂ ਕਰਨ ਦੇ ਯਤਨ ਕਰਦਾ ਸੀ।

ਨੌਕਰੀ ਉਹ ਕਰ ਤਾਂ ਰਿਹਾ ਸੀ, ਪਰ ਰਾਸ ਨਹੀਂ ਸੀ ਆ ਰਹੀ। ਪੁਲਿਸ ਵਾਲੇ ਉਸ ਨੂੰ ਪੁਲਿਸ ਵਿਰੋਧੀ ਆਖਦੇ ਸਨ। ਸਰਕਾਰੀ ਵਕੀਲ ਦਾ ਫ਼ਰਜ਼ ਹੁੰਦਾ ਹੈ, ਪੁਲਿਸ ਦਾ ਪੱਖ ਪੂਰਨਾ। ਕਈ ਕੇਸਾਂ ਵਿਚ ਉਹ ਪੁਲਿਸ ਦੇ ਖ਼ਿਲਾਫ਼ ਹੀ ਬੋਲ ਜਾਂਦਾ ਸੀ।

ਜੱਜ ਵੀ ਔਖੇ ਸਨ। ਉਹ ਉਹਨਾਂ ਨਾਲ ਘੁਲ-ਮਿਲ ਕੇ ਨਹੀਂ ਰਹਿੰਦਾ। ਨਾ ਆਪ ਕੁਝ ਕਰਦਾ ਨਾ ਉਹਨਾਂ ਨੂੰ ਕਰਨ ਦਿੰਦਾ। ਜਿਹੜੇ ਮਾੜੇ ਮੰਗਤਿਆਂ ਦੀ ਗੁਰਮੀਤ ਮਦਦ ਕਰਦਾ ਸੀ, ਉਹਨਾਂ ਤੋਂ ਜੱਜਾਂ ਨੂੰ ਕੀ ਮਿਲਣਾ ਸੀ ? ਜਿਨ੍ਹਾਂ ਦੀ ਜੱਜ ਮਦਦ ਕਰਨਾ ਚਾਹੁੰਦੇ ਸਨ, ਉਹਨਾਂ ਪਿੱਛੇ ਹੱਥ ਧੋ ਕੇ ਪੈ ਜਾਂਦਾ। ਕਾਨੂੰਨ ਦੀਆਂ ਅਜੀਬ-ਅਜੀਬ ਪਰਿਭਾਸ਼ਾਵਾਂ ਦੇਣ ਲੱਗਦਾ।

ਆਪਣਾ ਮਹਿਕਮਾ ਵੀ ਔਖਾ ਸੀ। ਗੁਰਮੀਤ ਮਰਜ਼ੀ ਦਾ ਮਾਲਕ ਸੀ। ਡਰਦੇ ਕੋਈ ਕਾਰਵਾਈ ਨਹੀਂ ਸੀ ਕਰਦੇ। ਮਾੜੇ ਬੰਦਿਆਂ ਨਾਲ ਸੰਬੰਧ ਰੱਖਦਾ ਹੈ। ਜਿਥੇ ਵੀ ਜਾਂਦਾ ਹੈ, ਪਹਿਲਾਂ ਵਰਗਿਆਂ ਨਾਲ ਦੋਸਤੀ ਗੰਢਦਾ ਹੈ।

ਇਹੋ ਕੁਝ ਹੁਣ ਵਾਪਰ ਰਿਹਾ ਸੀ।

ਇੰਸਪੈਕਟਰ ਦੇ ਰਵੱਈਏ ਤੋਂ ਗੁਰਮੀਤ ਨੂੰ ਲੱਗ ਰਿਹਾ ਸੀ ਜਿਵੇਂ ਉਹ ਗੁਰਮੀਤ ਦੀ ਹੋਂਦ ਤੋਂ ਮੁਨਕਰ ਹੋ ਰਿਹਾ ਸੀ।

ਗੁਰਮੀਤ ਦੀ ਅੜੀ ਅੱਗੇ ਇੰਸਪੈਕਟਰ ਨੂੰ ਝੁਕਣਾ ਪਿਆ। ਰਿਮਾਂਡ ਸਰਕਾਰੀ ਵਕੀਲ ਤੋਂ ਬਿਨਾਂ ਵੀ ਮਿਲ ਜਾਣਾ ਸੀ, ਪਰ ਉਹ ਬਿਨਾਂ ਮਤਲਬ ਜੋਖ਼ਮ ਲੈਣਾ ਠੀਕ ਨਹੀਂ ਸੀ ਸਮਝਦਾ। ਕੱਲ੍ਹ ਨੂੰ ਇਹੋ ਛੋਟੀ ਜਿਹੀ ਗੱਲ ਪਹਾੜ ਬਣ ਸਕਦੀ ਸੀ।

ਮਿਸਲ ਲੈ ਕੇ ਗੁਰਮੀਤ ਜ਼ਿਮਨੀਆਂ ਫੋਲਣ ਲੱਗਾ।

“ਇਹ ਹਾਲੇ ਲਿਖਣੀਆਂ ਹਨ ?”

“ਵਕਤ ਹੀ ਨਹੀਂ ਲੱਗਾ.....।” ਗੁਰਮੀਤ ਵੱਲੋਂ ਫੜੀ ਗ਼ਲਤੀ ’ਤੇ ਇੰਸਪੈਕਟਰ ਘਬਰਾਇਆ।

“ਜੇ ਜੱਜ ਨੇ ਜ਼ਿਮਨੀਆਂ ’ਤੇ ਦਸਤਖ਼ਤ ਕਰਨੇ ਹੋਏ ਤਾਂ ?” ਗੁਰਮੀਤ ਦਾ ਗ਼ੁੱਸਾ ਹਾਲੇ ਠੰਢਾ ਨਹੀਂ ਸੀ ਹੋਇਆ। ਉਹ ਇੰਸਪੈਕਟਰ ਨੂੰ ਜ਼ਲੀਲ ਕਰਨ ’ਤੇ ਤੁਲਿਆ ਹੋਇਆ ਸੀ।

‘ਮੈਂ ਆਖਿਆ ਤਾਂ ਹੈ ਕਿ ਜੱਜ ਨਾਲ ਗੱਲ ਹੋ ਚੁੱਕੀ ਹੈ। ਕੋਈ ਹੋਰ ਨਹੀਂ ਦੇਖਣ ਲੱਗਾ ਜ਼ਿਮਨੀਆਂ। ਜਦੋਂ ਮੁਜਰਮਾਂ ਦਾ ਕੋਈ ਵਕੀਲ ਹੀ ਨਹੀਂ, ਇਤਰਾਜ਼ ਕਿਸ ਨੇ ਕਰਨਾ ਹੈ ?” ਗੁਰਮੀਤ ਦੀ ਨੁਕਤਾਚੀਨੀ ਇੰਸਪੈਕਟਰ ਨੂੰ ਚੁੱਭਣ ਲੱਗੀ। ਉਸ ਦੇ ਬੋਲ ਕੁਰੱਖ਼ਤ ਹੋਣ ਲੱਗੇ।

ਮਿਸਲ ਦਾ ਜਾਇਜ਼ਾ ਲੈ ਕੇ ਗੁਰਮੀਤ ਨੇ ਰਿਮਾਂਡ ਪੇਪਰਾਂ ’ਤੇ ਨਜ਼ਰ ਮਾਰੀ। ਮੁਜਰਮਾਂ ਦੇ ਨਾਂ ਪੜ੍ਹ ਕੇ ਉਸ ਦੇ ਹਥ ਕੰਬ ਗਏ। ਪੈੱਨ ਉਂਗਲਾਂ ਵਿਚੋਂ ਖਿਸਕ ਕੇ ਹੇਠਾਂ ਗਿਰ ਗਿਆ।

"ਪਾਲਾ ਸਿੰਘ.....ਮੀਤਾ ਸਿੰਘ.....ਉਹੋ ਜੇਬ-ਕਤਰਾ.....ਚੋਰ.....ਜਿਹੜਾ ਆਪਣੇ ਥਾਣੇ ਦੇ ਬੀ.ਸੀ. ਰਹੇ ਹਨ ?" ਧੜਕਦੇ ਦਿਲ ਨਾਲ ਹੇਠੋਂ ਪੈੱਨ ਚੁੱਕਦੇ ਗੁਰਮੀਤ ਨੇ ਮੁਜਰਮਾਂ ਬਾਰੇ ਤਸੱਲੀ ਕਰਨ ਲਈ ਇੰਸਪੈਕਟਰ ਤੋਂ ਪੁੱਛਿਆ।

"ਜੀ.....ਜੀ.....ਉਹੋ ਨੇ ਹਰਾਮਜ਼ਾਦੇ.....ਦੇਖ ਲੌ ਕਿੱਡਾ ਲੋਹੜਾ ਮਾਰਿਆ ਸਾਲਿਆਂ ਨੇ.....।" ਇੰਸਪੈਕਟਰ ਦੀ ਆਵਾਜ਼ ਵਿਚ ਪਹਿਲਾਂ ਵਾਲਾ ਜੋਸ਼ ਨਹੀਂ ਸੀ ਰਿਹਾ। ਉਸ ਨੂੰ ਇਉਂ ਮਹਿਸੂਸ ਹੋਣ ਲੱਗਾ ਸੀ ਜਿਵੇਂ ਚੋਰ ਰੰਗੇ ਹੱਥੀਂ ਫੜਿਆ ਗਿਆ ਸੀ।

"ਇਹ ਤਾਂ ਦਸਾਂ ਦਿਨਾਂ ਤੋਂ ਥਾਣੇ ਬੈਠੇ ਸੀ.....ਮੈਂ ਆਪ ਦੇਖੇ ਨੇ.....। ਇਕ ਨੂੰ ਤਾਂ ਮੈਂ ਆਪ ਪੇਸ਼ ਕੀਤਾ ਸੀ।"

"ਨਹੀਂ, ਨਹੀਂ, ਤੁਹਾਨੂੰ ਭੁਲੇਖਾ ਲੱਗਾ ਹੋਣਾ ਹੈ।" ਇੰਸਪੈਕਟਰ ਗੁਰਮੀਤ ਦੇ ਸਵਾਲਾਂ ਤੋਂ ਉਵੇਂ ਘਬਰਾ ਰਿਹਾ ਸੀ ਜਿਵੇਂ ਮੁਜਰਮ ਪੁਲਿਸ ਦੇ ਸਵਾਲਾਂ ਤੋਂ ਘਬਰਾਉਂਦਾ ਹੈ। ਉਹ ਕਾਹਲਾ ਪੈ ਰਿਹਾ ਸੀ ਕਿ ਗੁਰਮੀਤ ਜਲਦੀ ਦੇਣੇ ਕਾਗ਼ਜ਼ਾਂ 'ਤੇ ਦਸਤਖ਼ਤ ਕਰੇ ਅਤੇ ਉਸ ਦਾ ਖਹਿੜਾ ਛੱਡੇ।

"ਇਹਨਾਂ ਗ਼ਰੀਬਾਂ ਲਈ ਏਡਾ ਅਡੰਬਰ ਰਚਣ ਦੀ ਕੀ ਲੋੜ ਸੀ ? ਘੜਿਆਂ ਦੀਆਂ ਇਹਨਾਂ ਮੱਛੀਆਂ ਨੇ ਕਿਥੇ ਭੱਜ ਜਾਣਾ ਸੀ ? ਨਾ ਇਹਨਾਂ ਨੂੰ ਕੋਈ ਛੁਡਾਉਣ ਵਾਲੇ.....।" ਬਿਨਾਂ ਦਸਤਖ਼ਤ ਕਰੇ ਪੈੱਨ ਜੇਬ 'ਚ ਪਾਉਂਦੇ ਗੁਰਮੀਤ ਦਾ ਗ਼ੁੱਸਾ ਕਾਬੂ ਤੋਂ ਬਾਹਰ ਹੋ ਰਿਹਾ ਸੀ।

"ਤੁਸੀਂ ਹੁਣ ਉਠੋ ਵੀ.....ਬਾਕੀ ਸਵਾਲ ਫੇਰ ਕਰ ਲਿਓ.....।" ਖਿਝਿਆ ਇੰਸਪੈਕਟਰ ਮਿਸਲ ਸਮੇਟਦਾ ਕੁਰਸੀ ਤੋਂ ਉੱਠ ਖਲੋਤਾ।

ਗੁਰਮੀਤ ਦੀਆਂ ਨਜ਼ਰਾਂ ਇੰਸਪੈਕਟਰ ਦੇ ਝੁਰੜੀਆਂ ਵਾਲੇ ਮੱਥੇ 'ਤੇ ਟਿਕ ਗਈਆਂ। ਹਰ ਝੁਰੜੀ ਵਿਚੋਂ ਉਸ ਨੂੰ ਬੀਸੀਆਂ ਮਾਸੂਮਾਂ ਦੇ ਫਾਂਸੀ ਲਟਕਣ ਦੇ ਅਕਸਾਂ ਦੇ ਝਉਲੇ ਪੈਣ ਲੱਗੇ।

ਕਾਗ਼ਜ਼ਾਂ ਵਿਚੋਂ ਆਉਂਦੀ ਇਕ ਅਜੀਬ ਜਿਹੀ ਬੂ ਗੁਰਮੀਤ ਦੇ ਨੱਕ ਨੂੰ ਚੜ੍ਹਨ ਲੱਗੀ। ਸੜ ਰਹੇ ਮਾਸ ਜਿਹੀ, ਗੰਦਗੀ ਦੇ ਢੇਰ ਜਿਹੀ ਅਤੇ ਤਾਜ਼ੇ ਵਹੇ ਖ਼ੂਨ ਜਿਹੀ।

ਬਾਹਰ ਯੁਵਾ ਸੰਘ ਦੇ ਨਾਅਰੇ ਉੱਚੀ ਹੁੰਦੇ ਜਾ ਰਹੇ ਸਨ। ਬੰਟੀ ਦੇ ਕਾਤਲਾਂ ਨੂੰ ਫਾਹੇ ਲਾਉਣ ਦੀ ਮੰਗ ਜ਼ੋਰ ਫੜਦੀ ਜਾ ਰਹੀ ਸੀ।

ਭੀੜ ਦੇ ਨਾਅਰਿਆਂ ਨੇ ਇੰਸਪੈਕਟਰ ਨੂੰ ਰਾਹਤ ਬਖ਼ਸ਼ੀ। ਉਹ ਗੁਰਮੀਤ ਦਾ ਧਿਆਨ ਭੀੜ ਦੇ ਗ਼ੁੱਸੇ ਵੱਲ ਦਿਵਾਉਣਾ ਚਾਹੁੰਦਾ ਸੀ।

ਗੁਰਮੀਤ ਇਸ ਤਰ੍ਹਾਂ ਦੀ ਭੀੜ ਤੋਂ ਡਰਨ ਵਾਲਾ ਨਹੀਂ ਸੀ।

ਗੁਰਮੀਤ ਦੇ ਜ਼ਿਹਨ ਵਿਚ ਇਸ ਮੁਕੱਦਮੇ ਦਾ ਭੂਤ, ਵਰਤਮਾਨ ਅਤੇ ਭਵਿੱਖ ਘੁੰਮਣ ਲੱਗਾ। ਅੱਗੋਂ ਕੀ ਹੋਏਗਾ, ਉਸ ਨੂੰ ਸਾਫ਼ ਦਿਖਾਈ ਦੇ ਰਿਹਾ ਸੀ।

ਬੰਟੀ ਦਾ ਕਤਲ.....ਪੁਲਿਸ ਦੀ ਹਰਕਤ.....ਮੁੱਖ ਮੰਤਰੀ ਦਾ ਐਲਾਨ.....ਪਾਲੇ ਅਤੇ ਮੀਤੇ 'ਤੇ ਚੜ੍ਹੀ ਸਾੜ੍ਹਸਤੀ.....ਗੁਰਮੀਤ ਦੇ ਸਾਥੀਆਂ ਦੇ ਦੋ ਨਵੇਂ ਰੂਪ.....ਪੁਲਿਸ ਰਿਮਾਂਡ ਅਤੇ ਤਸ਼ੱਦਦ। ਇਹ ਸੀ ਇਸ ਕਤਲ ਦਾ ਭੂਤਕਾਲ। ਵਰਤਮਾਨ ਵਿਚ ਨਾਅਰੇ ਵੱਜ ਰਹੇ ਸਨ। ਜੱਜਾਂ ਨੂੰ ਪ੍ਰਭਾਵਿਤ ਕੀਤਾ ਜਾ ਰਿਹਾ ਸੀ। ਖ਼ਬਰਾਂ ਛਪ ਰਹੀਆਂ ਸਨ। ਪੁਲਿਸ ਦੀ ਬਹਾਦਰੀ ਦੇ ਗੁਣ ਗਾਣ ਹੋ ਰਹੇ ਸਨ। ਭਵਿੱਖ ਵਿਚ ਇਸ ਭਿਆਨਕ ਕਾਂਡ ਸੰਬੰਧੀ ਅਸੈਂਬਲੀ ਅਤੇ ਪਾਰਲੀਮੈਂਟ ਵਿਚ ਬਹਿਸਾਂ ਹੋਣਗੀਆਂ। ਸੈਸ਼ਨ ਜੱਜ ਦੀ ਕਚਹਿਰੀ ਵਿਚ ਬਾਹਰ ਕਾਤਲਾਂ ਨੂੰ ਫਾਹੇ ਲਾਉਣ ਦੇ ਨਾਅਰੇ

ਲੱਗਣਗੇ। ਝੂਠੇ ਗਵਾਹ ਭੁਗਤਣਗੇ। ਵਕੀਲਾਂ ਦੀ ਧੂਆਂ-ਧਾਰ ਬਹਿਸ ਹੋਏਗੀ। ਡਰਦਾ ਜੱਜ ਫਾਂਸੀ ਦਾ ਹੁਕਮ ਸੁਣਾਏਗਾ। ਇਸ ਸਾਰੇ ਡਰਾਮੇ ਦਾ ਇਕ ਪਾਤਰ ਗੁਰਮੀਤ ਵੀ ਹੋਏਗਾ।

ਨਹੀਂ। ਗੁਰਮੀਤ ਪਾਲੇ ਅਤੇ ਮੀਤੇ ਨਾਲ ਗ਼ਦਾਰੀ ਨਹੀਂ ਕਰੇਗਾ। ਗ਼ਦਾਰੀ ਕਰ-ਕਰ ਉਹ ਹੰਭ ਚੁੱਕਾ ਸੀ। ਝੂਠੀਆਂ ਤਫ਼ਤੀਸ਼ਾਂ 'ਤੇ ਉਹ ਹੋਰ ਦਸਤਖ਼ਤ ਨਹੀਂ ਕਰੇਗਾ।

"ਮੈਂ ਇਸ ਝੂਠ ਕੇ ਪੁਲੰਦੇ 'ਤੇ ਦਸਤਖ਼ਤ ਨਹੀਂ ਕਰਨੇ। ਕਿਸੇ ਹੋਰ ਸਰਕਾਰੀ ਵਕੀਲ ਤੋਂ ਦਸਤਖ਼ਤ ਕਰਾ ਲੈ।" ਇੰਸਪੈਕਟਰ ਨੂੰ ਕੋਰਾ ਜਵਾਬ ਦੇ ਕੇ ਗੁਰਮੀਤ ਹਲਕਾ-ਫੁਲਕਾ ਮਹਿਸੂਸ ਕਰਨ ਲੱਗਾ।

ਕਾਫ਼ੀ ਦੇਰ ਤੋਂ ਕੋਈ ਨਾਅਰਾ ਸੁਣਾਈ ਨਹੀਂ ਦਿੱਤਾ। ਲੱਗਦਾ ਸੀ ਭੀੜ ਦਾ ਜੋਸ਼ ਮੱਠਾ ਪੈ ਗਿਆ ਸੀ।

ਕਾਰਨ ਜਾਣਨ ਲਈ ਗੁਰਮੀਤ ਤਾਕੀ ਕੋਲ ਜਾ ਖੜੋਤਾ।

ਯੁਵਾ ਸੰਘ ਦੇ ਖੱਬੇ ਪਾਸੇ ਸੰਘਰਸ਼ ਸੰਮਤੀ ਨੇ ਵੀ ਆਪਣੀ ਸਟੇਜ ਲਾ ਲਈ ਸੀ। ਭਾਵੇਂ ਹਾਲੇ ਸੰਮਤੀ ਵਾਲਿਆਂ ਨੂੰ ਸੁਣਨ ਵਾਲਿਆਂ ਦੀ ਗਿਣਤੀ ਮੁੱਠੀ ਭਰ ਹੀ ਸੀ, ਫੇਰ ਵੀ ਉਹਨਾਂ ਦੇ ਕਰਾਰੇ-ਕਰਾਰੇ ਭਾਸ਼ਣ ਸੰਘ ਦੇ ਨੇਤਾਵਾਂ ਦੇ ਹੌਂਸਲੇ ਪਸਤ ਕਰ ਰਹੇ ਸਨ। ਸੰਮਤੀ ਵਾਲਿਆਂ ਨੂੰ ਬੰਟੀ ਦੇ ਅਖੌਤੀ ਕਾਤਲਾਂ ਦਾ ਨਾਂ ਪਤਾ ਲੱਗ ਚੁੱਕਾ ਸੀ। ਇਹ ਵੀ ਕਿ ਉਹ ਦਸਾਂ ਦਿਨਾਂ ਤੋਂ ਥਾਣੇ ਬੈਠੇ ਸਨ। ਥਾਣਿਉਂ ਛੁੱਟ ਕੇ ਆਏ ਸੰਮਤੀ ਦੇ ਕਾਰਕੁਨ ਇਸ ਦੀ ਤਸਦੀਕ ਕਰ ਰਹੇ ਸਨ।

ਸੱਚਾਈ ਜਾਣਨ ਲਈ ਭੀੜ ਸੰਘ ਨਾਲੋਂ ਟੁੱਟ-ਟੁੱਟ ਕੇ ਸੰਮਤੀ ਵੱਲ ਆ ਰਹੀ ਸੀ। ਇਸ ਲਈ ਪੁਲਿਸ ਦੇ ਹੱਕ ਵਿਚ ਲੱਗਦੇ ਨਾਅਰੇ ਮੱਠੇ ਪੈ ਰਹੇ ਸਨ।

ਸੰਮਤੀ ਦੇ ਕਾਮਿਆਂ ਦੀਆਂ ਤਕਰੀਰਾਂ ਗੁਰਮੀਤ ਦੇ ਡੋਲਦੇ ਮਨ ਨੂੰ ਬਲ ਬਖ਼ਸ਼ਣ ਲੱਗੀਆਂ। ਉਹਨਾਂ ਨੂੰ ਇਹ ਵੀ ਪਤਾ ਲੱਗ ਚੁੱਕਾ ਸੀ ਕਿ ਗੁਰਮੀਤ ਨੇ ਕਾਗ਼ਜ਼ਾਂ 'ਤੇ ਦਸਤਖ਼ਤ ਕਰਨੋਂ ਨਾਂਹ ਕਰ ਦਿੱਤੀ ਸੀ। ਉਹ ਗੁਰਮੀਤ ਦੀ ਇਸ ਦਲੇਰੀ ਦੀ ਤਾਰੀਫ਼ ਕਰ ਰਹੇ ਸਨ। ਲੋਕਾਂ ਨੂੰ ਇਸ ਨਾਂਹ ਦਾ ਕਾਰਨ ਸਮਝਾ ਰਹੇ ਸਨ।

ਗੁਰਮੀਤ ਅੰਦਰ ਪੈਦਾ ਹੋਇਆ ਜੋਸ਼ ਠਾਠਾਂ ਮਾਰਨ ਲੱਗਾ। ਉਸ ਨੂੰ ਆਪਣੇ ਫ਼ੈਸਲੇ 'ਤੇ ਫ਼ਖ਼ਰ ਹੋਣ ਲੱਗਾ। ਗ਼ਲਤ ਫ਼ੈਸਲੇ ਲੈਣ ਵਾਲਾ ਉਹ ਕਿਹੜਾ ਕੋਈ ਲੱਲੂ-ਪੰਜੂ ਵਕੀਲ ਸੀ। ਉਹ ਦੇਸ਼ ਦੀ ਸਭ ਤੋਂ ਵਧੀਆ ਯੂਨੀਵਰਸਿਟੀ ਦਾ ਲਾਅ ਗ੍ਰੈਜੂਏਟ ਸੀ। ਸਾਰੇ ਸਰਕਾਰੀ ਵਕੀਲਾਂ ਵਿਚੋਂ ਇਕੋ-ਇਕ ਗੋਲਡ ਮੈਡਲਿਸਟ ਸੀ। ਨੌਕਰ ਭਰਤੀ ਨਾ ਹੋਇਆ ਹੁੰਦਾ ਤਾਂ ਚੋਣਵੇਂ ਵਕੀਲਾਂ ਵਿਚੋਂ ਹੋਣਾ ਸੀ।

ਤਾਕੀ 'ਚ ਖੜਾ ਗੁਰਮੀਤ ਆਪਣੀ ਦਸ ਸਾਲਾਂ ਦੀ ਨੌਕਰੀ ਦਾ ਲੇਖਾ-ਜੋਖਾ ਕਰਨ ਲੱਗਾ। ਆਖ਼ਿਰ ਉਸ ਦੀ ਲਿਆਕਤ ਕਿਸ ਦੇ ਕੰਮ ਆ ਰਹੀ ਸੀ ?

ਗੁਰਮੀਤ ਨੇ ਤਾਂ ਸੋਚਿਆ ਸੀ, ਸਰਕਾਰੀ ਵਕੀਲ ਬਣ ਕੇ ਉਹ ਪਾਲੇ ਵਰਗਿਆਂ ਨੂੰ ਬਚਾ ਲਿਆ ਕਰੇਗਾ। ਵੱਡੇ-ਵੱਡੇ ਸਮੱਗਲਰਾਂ ਨੂੰ ਜੇਲ੍ਹਾਂ 'ਚ ਸੜਨ ਲਈ ਮਜਬੂਰ ਕਰੇਗਾ, ਪਰ ਅਜਿਹਾ ਕੁਝ ਵੀ ਨਹੀਂ ਸੀ ਹੋ ਰਿਹਾ। ਉਸ ਦੇ ਜ਼ਿਹਨ ਵਿਚ ਇਕ ਵੀ ਅਜਿਹਾ ਕੇਸ ਨਹੀਂ ਸੀ ਆ ਰਿਹਾ, ਜਿਸ ਵਿਚ ਉਹ ਆਪਣੀ ਪੁਗਾ ਸਕਿਆ ਹੋਵੇ।

ਫੇਰ ਚੰਦ ਛਿੱਲੜਾਂ ਲਈ ਹਰ ਸਮਾਂ ਬਰਬਾਦ ਕਰਨ ਦਾ ਕੀ ਲਾਭ ਸੀ ?

ਸਰਕਾਰ ਨੂੰ ਤਾਂ ਉਸ ਦੀ ਲਿਆਕਤ ਤੋਂ ਚਿੜ ਸੀ। ਉਸ ਦੀ ਲੋੜ ਤਾਂ ਪਾਲੇ ਅਤੇ ਮੀਤੇ ਵਰਗੇ ਹਜ਼ਾਰਾਂ ਮਾਸੂਮਾਂ ਨੂੰ ਸੀ। ਗੁਰਮੀਤ ਨੂੰ ਤਾਂ ਉਹਨਾਂ ਦਾ ਵਕੀਲ ਬਣਨਾ ਚਾਹੀਦਾ ਸੀ।

ਸੰਮਤੀ ਦੁਆਲੇ ਜੁੜ ਰਹੇ ਲੋਕਾਂ ਦੀ ਗਿਣਤੀ ਵਧਦੀ ਜਾ ਰਹੀ ਸੀ। ਸੰਘ ਵਾਲੇ ਕਿਧਰੇ ਨਜ਼ਰ ਨਹੀਂ ਸੀ ਆ ਰਹੇ। ਉਹ ਬੋਰੀਆ-ਬਿਸਤਰਾ ਗੋਲ ਕਰ ਕੇ ਜਾ ਚੁੱਕੇ ਸਨ।

ਉਤਸ਼ਾਹ ਨਾਲ ਭਰੇ ਗੁਰਮੀਤ ਨੇ ਕਾਗ਼ਜ਼ ਚੁੱਕਿਆ, ਅਸਤੀਫ਼ਾ ਲਿਖਿਆ ਅਤੇ ਲਿਫ਼ਾਫ਼ਾ ਪੋਸਟ ਕਰਨ ਲਈ ਨਾਇਬ ਕੋਰਟ ਨੂੰ ਡਾਕਖ਼ਾਨੇ ਭੇਜ ਕੇ ਉਹ ਛੋਟੇ-ਛੋਟੇ ਕਦਮ ਪੁੱਟਦਾ ਸੰਮਤੀ ਦੇ ਜਲਸੇ ਵੱਲ ਵਧਣ ਲੱਗਾ।

ਗੁਰਮੀਤ ਖ਼ੁਸ਼ ਸੀ। ਆਖ਼ਿਰ ਉਹ ਲੋਕ ਸੰਘਰਸ਼ ਵਾਲੇ ਉਸ ਅੰਮ੍ਰਿਤ-ਕੁੰਡ ਦੇ ਰਾਹ ਪੈ ਹੀ ਗਿਆ ਸੀ, ਜਿਸ ਨੇ ਲੋਕਾਂ ਨੂੰ ਇਸ ਭੈੜੇ ਨਿਜ਼ਾਮ ਤੋਂ ਮੁਕਤੀ ਦਿਵਾਉਣੀ ਸੀ।

✶